ਸਭ ਤੋਂ ਵੱਡੇ ਤੇ ਪੁਰਾਤਨ




# ਰਹਿਤਨਾਮੇ



ਜਿਸ ਵਿਚ ਭਾ: ਪ੍ਰਹਿਲਾਦ ਸਿੰਘ ਭਾ: ਚੌਪਾ ਸਿੰਘ ਭਾ: ਸੁਮੇਰ ਸਿੰਘ ਜੀ
ਦੇ ਰਹਿਤਨਾਮੇ, ਤਨਖਾਹਨਾਮੇ ਤੇ ਮੁਕਤਨਾਮੇ ਦਰਜ ਹਨ।

ਪ੍ਰਕਾਸ਼ਕ— ਭਾ. ਚਤਰ ਸਿੰਘ ਜੀਵਨ ਸਿੰਘ
ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਮੁਲ 4|—

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ

ਭਾਈ ਪ੍ਰਹਿਲਾਦ ਸਿੰਘ ਜੀ ਪ੍ਰਤੀ ਫੁਰਮਾਇਆ



# ਰਹਿਤਨਾਮਾ



## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ

ੴ ਸਤਿਗੁਰ ਪ੍ਰਸਾਦਿ ॥

## ਬਚਨ ਸ੍ਰੀ ਮੁਖਵਾਕ ਪਾਤਿਸ਼ਾਹੀ ੧੦

ਭਾਈ ਦਰਿਆਈ ਸਿੰਘ ਕੇ ਪਰਥਾਇ ਹੋਇਆ। ਬੋਲਣਾ ਹੋਇਆ ਸ੍ਰੀ ਸਤਿਗੁਰੂ ਜੀ ਕਾ। ਦੋਹਰਾ॥ ਅਬਚਲ ਨਗਰ ਬੈਠੇ ਗੁਰੂ ਮਨਿ ਮੈ ਕੀਆ ਬਿਚਾਰ। ਬੋਲਿਆ ਸੱਚਾ ਸਤਿਗੁਰੂ ਮੂਰਤਿ ਸ੍ਰੀ ਕਰਤਾਰ।੧। ਹੁਕਮ ਹੋਇਆ ਪ੍ਰਹਲਾਦ ਸਿੰਘ ਬਿਪ ਜਾਤਿ ਹੰਸ ਰਾਇ। ਨਿਕਟ ਬੁਲਾਇਆ ਗੁਰੂ ਜੀ ਲੀਨੋ ਕੰਠ ਲਗਾਇ।੨। ਪੰਥ ਚਲਿਓ ਹੈ ਜਗਤ ਮੇਂ ਗੁਰ ਨਾਨਕ ਪਰਸਾਦਿ। ਰਹਿਤ ਬਤਾਈਐ ਖਾਲਸੇ ਸੁਣ ਭਾਈ ਪ੍ਰਹਿਲਾਦ।੩। ਚੌਪਈ ॥ ਹੋਇ ਸਿਖ ਸਿਰ ਟੋਪੀ ਧਰੈ। ਸਾਤ ਜਨਮ ਕੁਸ਼ਟੀ ਹੋਇ ਮਰੈ। ਜੋ ਸਿਖ ਗਲ ਮਹਿ ਤਾਗਾ ਮੇਲੈ। ਚੌਪੜ ਬਾਜੀ ਗਨਕਾ ਖੇਲੈ।੪। ਜਨਮ ਸੁਆਨ ਪਾਵੈਗਾ ਕੋਟਿ। ਬੀਜਯੋ ਹਾਥ ਬੁਰਾ ਇਸ ਖੋਟ। ਪਗ ਉਤਾਰ ਪ੍ਰਸਾਦ ਜੋ ਖਾਵੈ। ਸੋ ਸਿਖ ਕੁੰਭੀ ਨਰਕ ਸਿਧਾਵੈ।੫। ਦੋਹਰਾ। ਮੀਣਾ ਔਰ ਮਸੰਦੀਆ ਮੋਨਾ ਕੁੜੀ ਜੋ ਮਾਰ। ਹੋਇ ਸਿਖ ਵਰਤਨ ਕਰੈ ਅੰਤ ਕਰੇਂਗੇ ਖੁਆਰ।੬। ਵਾਹਿਗੁਰੂ ਕੇ ਮੰਤ੍ਰ ਬਿਨ ਜਪੈ ਔਰ ਕੋਈ ਜਾਪ। ਸੋ ਸਾਕਤ ਸਿਖ ਮੂਲ ਨਹਿ ਬਚਨ ਹੈ ਸ੍ਰੀ ਮੁਖਵਾਕ।੭। ਮੇਰੋ ਹੁਕਮ ਮਾਨੈ ਨਹੀਂ ਕਰ ਨ ਸਿਖ ਕੀ ਸੇਵ। ਸੋ ਬੀਰਜ ਮਲੇਛ ਕੋ ਪ੍ਰਗਟ ਪਛਾਨੋ ਭੇਵ।੮। ਚੌਪਈ। ਹੁਕਮ ਦੇਖ ਕਾਰ ਨਹਿ ਰਾਖੈ। ਗੋਲਕ ਗੋਪ ਮਿਥਿਆ ਮੁਖ ਭਾਖੈ। ਕਾਰ

ਭੇਟ ਸੁਖ ਮੰਨਤ ਚੁਰਾਵੈ। ਐਸਾ ਸਿਖ ਗੁਰੂ ਨਹੀਂ ਭਾਵੈ। ਤੂਟ ਪਰਿਓ ਮਾਇਆ ਕੀ ਫਾਸੀ। ਭ੍ਰਮਤਾ ਫਿਰੇ ਲਾਖ ਚਉਰਾਸੀ। ਸੋ ਬੀਰਜ ਮਲੇਛ ਕੋ ਜਾਨ। ਸੁਨ ਭਾਈ ਪ੍ਰਹਿਲਾਦ ਸੁਜਾਨ। ੯। ਦੋਹਰਾ ॥ ਗੁਰੂ ਖਾਲਸਾ ਆਦਿ ਲੋ ਕਹੋ ਥਾਪ ਜਗ ਮੋਹਿ। ਸੋ ਸਾਕਤ ਨਰਕੀ ਸਦਾ ਇਨ ਸੋ ਕਰੇ ਜੋ ਧ੍ਰੋਹਿ। ੧੦। ਸੂਹੇ ਅੰਬਰ ਪਹਿਨ ਕਰਿ ਜੋ ਨਾਸੇ ਨਸਵਾਰ। ਲਗੇ ਤਾੜਨਾ ਸੀਸ ਪਰ ਸੁਟੀਏ ਨਰਕ ਮੰਝਾਰ। ੧੧। ਬਿਨ ਜਪ ਜਾਪ ਜਪੇ ਬਿਨ ਜੋ ਜੇਵੈ ਪ੍ਰਸਾਦਿ। ਸੋ ਬਿਸਟਾ ਕਾ ਕਿਰਮ ਹੋਇ ਜਨਮੁ ਗਵਾਇਆ ਬਾਦਿ। ੧੨। ਚੌਪਈ ॥ ਪ੍ਰਾਤਾਕਾਲ ਗੁਰ ਗੀਤ ਨ ਗਾਵੈ। ਰਹਿਰਾਸ ਬਿਨਾਂ ਪਰਸਾਦਿ ਜੋ ਪਾਵੈ। ਬਾਹਰ ਮੁਖੀ ਸਿਖ ਤਿਸ ਜਾਨੋ। ਸਭ ਵਰਤਨ ਮਿਥਿਆ ਤਿਸ ਮਾਨੋ। ੧੩। ਲਖ ਚਉਰਾਸੀ ਭ੍ਰਮਤਾ ਫਿਰੈ। ਬਾਰਿ ਬਾਰਿ ਜਗ ਜਨਮੇ ਮਰੇ। ਗੁਰੂ ਬਚਨ ਸਿਉ ਤੂਟਾ ਜਾਇ। ਦਰਗਹ ਤਾਕਉ ਮਿਲੈ ਸਜਾਇ। ੧੪। ਦੋਹਰਾ ॥ ਅਕਾਲ ਪੁਰਖ ਕੋ ਛੋਡ ਕਰ ਭਜੈ ਦੇਵ ਕੋਈ ਔਰ। ਜਨਮ ਜਨਮ ਭ੍ਰਮਤਾ ਫਿਰੈ ਲਹੇ ਨ ਸੁਖ ਕੀ ਠੋਰ। ਪਾਹਨ ਕੀ ਪੂਜਾ ਕਰੈ ਸਿਖ ਨ ਨਿਵਾਵੈ ਸੀਸ। ਸੋ ਸਾਕਤ ਨਿਰਗੁਰ ਸਦਾ ਮਾਰਿਆ ਸ੍ਰੀ ਜਗਦੀਸ਼। ੧੬। ਕਰੀ ਥਾਪਨਾ ਜਾਸ ਕੀ ਮੋਹਿ ਜੋ ਅਪਨੇ ਹਾਥ। ਤਿਸਕੀ ਸਮਸਰਿ ਜੋ ਕਰੈ ਜਰ ਜਾਵੈ ਕੁਲ ਸਾਥ। ੧੭। ਚੌਪਈ ॥ ਗੁਰੂ ਨਾਨਕ ਗੁਰੂ ਅੰਗਦ ਬੰਸ। ਅਮਰਦਾਸ ਤੀਨੋ ਕੀ ਅੰਸ। ਹੁਕਮ ਦਾਨ ਲਿਖ ਜਾਕਉ ਦੀਆ। ਤਿਨ ਕੇ ਮਧ ਨਿਵਾਸ ਮੈਂ ਕੀਆ। ਤਿਨ ਸਿਉ ਦੇਖ ਦੂਰੇ ਸਿਖ ਕੋਈ। ਤਿਨ ਕੀ ਮੁਕਤਿ ਮੂਲ ਨਹਿ ਹੋਈ। ਜੋ ਥਾਪੇ ਤਿਨਕੀ ਕਰਿ ਪੂਜਾ। ਆਨ ਦੇਵ ਭ੍ਰਮ ਕਾਟੇ ਦੂਜਾ। ੧੯। ਦੋਹਰਾ ॥ ਕਾਰ ਭੇਟ ਸੁਖ ਮਨਤ ਕਰ ਜੋ ਸਿਖ ਚਿਤ ਭਰਮਾਏ। ਸੋ ਸਾਕਤ ਪਾਪੀ ਸਦਾ ਬਿਕਟ ਰੂਪ ਹੋਇ ਜਾਇ। ੨੦। ਕੂੜੀ

ਮਾਰ ਮਸੰਦ ਜੋ ਮੀਣੇ ਕਾ ਪਰਸਾਦਿ। ਲਏ ਜੁ ਇਨ ਕੇ ਹਾਥ ਕਾ ਜਨਮ ਗਵਾਵੇ ਬਾਦ । ੨੧ । ਛਾਡਿ ਸਿਖਨ ਕੇ ਚਰਨ ਕੋ ਲਏ ਪੰਥ ਜੋ ਹੋਰ । ਐਥੇ ਓਥੇ ਦੁਖ ਲਹੈ ਗੁਰ ਸਿਖਨ ਕੋ ਚੋਰ।੨੨। ਚੌਪਈ॥ ਮੜੀ ਗੋਰ ਦੇਵਲ ਜੋ ਮਾਨੈ । ਪਰ ਪੰਥਕ ਕੋ ਊਚ ਬਖਾਨੈ। ਸੋ ਸਾਕਤ ਗੁਰ ਕਾ ਸਿਖ ਨਾਹੀ। ਫਾਸ ਪਰਿਓ ਜਮ ਕੰਕਰ ਪਾਹੀ ।੨੩। ਟੋਪੀ ਦੇਖ ਨਿਵਾਵੇ ਸੀਸ। ਸੋ ਸਿਖ ਨਰਕੀ ਵਿਸੇ ਬੀਸ। ਅਕਾਲ ਪੁਰਖ ਕੀ ਸੇਵਾ ਕਰੈ । ਸੋ ਸਿਖ ਬੰਸ ਸਗਲ ਲੈ ਤਰੈ।੨੪। ਦੋਹਰਾ॥ ਗੁਰੂ ਖਾਲਸਾ ਮਾਨਿਯੇ ਪ੍ਰਗਟ ਗੁਰਾਂ ਕੀ ਦੇਹ । ਜੋਇ ਸਿਖ ਮਿਲਬੋ ਚਹੈ ਖੋਜ ਇਨ ਮੇ ਲੇਹ।੨੫। ਕਾਨ ਕਟੇ ਅਤ ਤੁਰਕ ਕਾ ਕਰੈ ਨ ਮੂਲ ਬਿਸਾਹ। ਜੋ ਸਿਖ ਮੋ ਹਿਤ ਨਾ ਕਰੈ ਸੋ ਨਰਕੇ ਪੁਰ ਜਾਹ ।੨੬। ਸਤਿਗੁਰ ਕੀ ਬਾਣੀ ਬਿਨਾਂ ਰਸਨ ਰਟੈ ਜੋ ਹੋਰ । ਸੋ ਮਾਰਿਆ ਜਗਦੀਸ ਕਾ ਪਰੈ ਨਰਕ ਮੈ ਘੋਰ ।੨੭। ਚੌਪਈ॥ ਛੇ ਦਰਸ਼ਨ ਕੀ ਜੋ ਮਤ ਧਾਰੈ। ਕੁਲ ਸੰਬੂਹ ਲੈ ਨਰਕ ਸਿਧਾਰੇ। ਬਾਝ ਗੁਰੂ ਸਿਖਨ ਕੀ ਸੇਵਾ । ਮਿਥਿਆ ਮਾਨੇ ਸੁਰ ਨਰ ਦੇਵਾ । ੨੮ । ਅਕਾਲ ਪੁਰਖ ਕੀ ਮੂਰਤਿ ਏਹ। ਪ੍ਰਗਟਿਓ ਆਪ ਖਾਲਸਾ ਦੇਹ। ਮਮ ਰੰਚਕ ਮਿਥਿਆ ਨਹੀਂ ਭਾਖੀ। ਗੁਰ ਨਾਨਕ ਗੁਰ ਅੰਗਦ ਸਾਖੀ।੨੯। ਦੋਹਰਾ॥ ਲੈਣਾ ਦੇਣਾ ਖਾਲਸੇ ਆਨ ਦੇਵ ਸਭ ਝੂਠ। ਅਉਰ ਦੇਵ ਇਉਂ ਮਾਨੀਏ ਜਿਉਂ ਬਾਰੂ ਕੀ ਮੂਠ।੩੦। ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਇਓ ਪੰਥ। ਸਭ ਸਿਖਨ ਕੋ ਬਚਨ ਹੈ ਗੁਰੂ ਮਾਨਿਓ ਗ੍ਰੰਥ।੩੧। ਬਾਤ ਚਲਿਓ ਜੋ ਜਗਤ ਮੈ ਤਿਨਹਿ ਨਿਵਾਵਉ ਮਾਥ। ਵਾਹਿਗੁਰੂ ਕੇ ਮੰਤ੍ਰ ਬਿਨ ਮਿਥਿਆ ਸਾਰੀ ਗਾਥ।੩੨। ਚੌਪਈ॥ ਸਿਖ ਕਉ ਸਿਖ ਜਉ ਅੰਬਰ ਕੀਨਾ। ਕੋਟ ਅਸਮੇਧ ਜਗ ਫਲ ਦੀਨਾ। ਜੋ ਗੁਰ ਕੀ ਬਾਣੀ ਸਿਖਲਾਵੇ। ਜੀਵਨ ਮੁਕਤ

ਪਦਾਰਥ ਪਾਵੈ। ਚਾਪੀ ਕਰੈ ਮਲੈ ਸਿਖ ਚਰਨਾ। ਤਿਸ ਸਿਖ ਕੇ ਮੈਂ ਲੀਨੋ ਸਰਨਾ। ਕਰੈ ਪ੍ਰਸਾਦ ਸਿਖ ਮੁਖ ਪਾਵੈ। ਤਿਸ ਸਿਖ ਕੇ ਗੁਰ ਵਾਰਨੇ ਜਾਵੈ। ੩੩। ਦੋਹਰਾ। ਰਹਿਰਾਸ ਸਮੇਂ ਗੁਰੂ ਹੁਕਮ ਕੋ ਪੜੈ ਪ੍ਰੀਤ ਚਿਤ ਲਾਇ। ਏਕ ਬਾਰ ਰਸਨਾ ਰਟੈ ਪ੍ਰਗਟ ਮਿਲੈ ਮੁਹਿ ਆਇ। ੩੪। ਸੰਮਤ ਸਤ੍ਰਾ ਸੈ ਭਏ ਬਰਸ ਬਵੰਜਾ ਨਿਹਾਰ। ਮਾਘ ਵਦੀ ਥਿਤ ਪੰਚਮੀ ਰਵੀ ਵਾਰ ਸੁਭ ਵਾਰ। ੩੫। ਚੌਪਈ। ਬਚਨ ਪ੍ਰਤੀਤ ਰਖੈ ਸਿਖ ਜੋਈ। ਤੈਸੇ ਹੀ ਫਲ ਪ੍ਰਾਪਤ ਹੋਈ। ਗੁਰ ਕਾ ਬਚਨ ਗੁਰ ਕੀ ਮੂਰਤਿ। ਭੁਗਤਿ ਮੁਕਤਿ ਵਰ ਸਾਰੇ ਪੂਰਤਿ। ਰਹਿਣੀ ਰਹੈ ਸੋਈ ਸਿਖ ਮੇਰਾ। ਉਹ ਸਾਹਿਬ ਮੈਂ ਉਸਕਾ ਚੇਰਾ। ਕਰੇ ਅਕਾਲ ਪੁਰਖ ਕੀ ਆਸਾ। ਜਨਮ ਮਰਨ ਕਟ ਡਾਰੇ ਫਾਸਾ। ੩੬। ਦੋਹਰਾ॥ ਸਤਿ ਅਕਾਲ ਸ੍ਰੀ ਵਾਹਿਗੁਰੂ ਪਰਮ ਬੀਜ ਇਹ ਮੰਤ। ਸਭ ਸਿਖਨ ਕੋ ਬਚਨ ਹੈ ਗੁਰੂ ਮਾਨਿਓ ਗ੍ਰੰਥ। ੩੭। ਚੌਪਈ॥ ਕਛ ਕੇਸ ਕੰਘਾ ਕ੍ਰਿਪਾਨ। ਕੜਾ ਔਰ ਜੋ ਕਰੋ ਬਖਾਨ। ਇਹ ਕੱਕੇ ਪੰਜ ਤੁਮ ਮਾਨੋ। ਗੁਰੂ ਗ੍ਰੰਥ ਕੋ ਤੁਮ ਸਭ ਜਾਨੋ। ਗੁਰਮੁਖ ਸਿੰਘ ਆਗਿਆ ਮੁਹਿ ਦੀਨੀ। ਰਹਿਤਨਾਮਾ ਤੁਮ ਲਿਖੋ ਨਵੀਨੀ॥ ੧॥

ਇਤਿ ਸ੍ਰੀ ਰਹਿਤ ਨਾਮਾ ਸ੍ਰੀ ਗੁਰੂ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਭਾਈ ਪ੍ਰਹਿਲਾਦ ਸਿੰਘ ਪ੍ਰਤੀ।

# ਅਥ ਮੁਕਤਨਾਮਾ

ੴ ਸਤਿਗੁਰ ਪ੍ਰਸਾਦਿ॥

ਇਕ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਚਰਨਾਰਬਿੰਦ ਵਿਖੇ ਇਕ ਸਿੰਘ ਨੇ ਬੇਨਤੀ ਕੀਤੀ ਕਿ ਹਰ ਇਕ

ਮਤ ਮਤਾਂਤ੍ਰ ਵਿਖੇ ਮੁਕਤੀ ਦਾ ਉਪਾਯ ਵਰਣਨ ਕੀਤਾ ਹੈ, ਪਰ ਖਾਲਸਾ ਜੀ ਜੋ ਸਭ ਤੋਂ ਵਖਰਾ ਮਤ ਹੈ, ਕਿਸ ਬ੍ਰਿਤੀ ਨੂੰ ਧਾਰਨ ਕਰੇ ਜੋ ਮੁਕਤ ਹੋਵੇ ਤਾਂ ਗੁਰੂ ਜੀ ਉੱਤਰ ਬਖਸ਼ਿਆ ਕਿ ਸਿੰਘਾ ! ਖਾਲਸਾ ਵੰਡ ਛਕਣ, ਨਾਮ ਜਪਣ ਅਤੇ ਰਹਿਤ ਬਹਿਤ ਵਿਚ ਤਿਆਰ ਬਰ ਤਿਆਰ ਰਹੇ ਤਾਂ ਮੁਕਤੀ ਕੋ ਪ੍ਰਾਪਤ ਹੋਵੇਗਾ ਤਾਂ ਸਿੰਘਾ ਨੇ ਪੁਛਿਆ ਜੀ ਕ੍ਰਿਪਾ ਕਰ ਕੇ ਰਹਿਤ ਦਾ ਉਪਦੇਸ਼ ਕਰੋ ਅਤੇ ਹੁਕਮ ਕਰੋ ਜੋ ਇਕ ਸੰਚੀ ਲਿਖੀ ਜਾਵੇ । ਤਾਂ ਗੁਰੂ ਜੀ ਨੇ ਭਾਈ ਰਾਮ ਕੌਰ ਜੀ ਨੂੰ ਹੁਕਮ ਕੀਤਾ ਜੋ ਤੁਸੀਂ ਲਿਖੋ । ਅਤੇ ਵਰਦਾਨ ਕੀਤਾ ਕਿ ਜੋ ਸਿੰਘ ਇਸਨੂੰ ਕੰਠ ਕਰੇਗਾ ਅਤੇ ਧਾਰਨ ਕਰੇਗਾ ਸੋ ਮੁਕਤ ਹੋਵੇਗਾ ਅਤੇ ਇਸ ਕਰ ਕੇ ਇਸ ਬਾਣੀ ਦਾ ਨਾਮ ਮੁਕਤਨਾਮਾ ਰਖਿਆ :—

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

ਸ੍ਰੀ ਮੁਖਵਾਕ ਪਾਤਸ਼ਾਹੀ ੧੦ ॥

ਦੋਹਰਾ ॥ ਸੁਣਿ ਗੁਰ ਸਿੱਖਾ ਮੁਕਤਨਾਮ ਸਭ ਸਿਖਾਂ ਉਪਦੇਸ਼ । ਜੋ ਨਰ ਕਰ ਹੈ ਗੁਰ ਉਕਤ ਬੇਮੁਖ ਝੂਠੇ ਭੇਸ । ੧ । ਕਰਜ ਨ ਲੇਵੈ ਕਿਸੀ ਕਾ ਲੇਸਿ ਤੋ ਦੇਵੈ ਭਾਵ । ਖੁਸ਼ੀ ਕਰੈ ਘਰ ਸਿਖਣੀ ਭਲਾ ਦਿਖਾਵੈ ਰਾਵ । ੨ । ਨ ਸੁਣੈ ਝੂਠ ਨ ਕਰੇ ਪ੍ਰਤੀਤ । ਸਾਚ ਕਮਾਵੇ ਸੰਗਤੀ ਸਚੀ ਪਾਲੇ ਰੀਤ । ੩ । ਸਚ ਵਪਾਰੀ ਸਚ ਸੂਰਮਾ ਸੱਚਾ ਪੰਡਤ ਸਿਖ । ਸਚੀ ਖਤੀ ਸਚ ਸਭ ਸਚੇ ਯੰਗ ਪ੍ਰਬੁੱਧ । ੪ । ਚੌਪਈ । ਸਿਖ ਹੋਇ ਜੂਠਾ ਨਹਿ ਖਾਵੈ । ਸਿਖ ਹੋਇ ਧਨ ਤੇ ਛਿਟਕਾਵੇ । ਸਿਖ ਪ੍ਰਸਾਦਿ ਵੰਡ ਕਰ ਖਾਇ । ਨੰਗੇ ਕੇਸ ਭੋਗ ਨਹਿ ਪਾਇ । ੫ । ਦੋਹਰਾ ॥ ਖਾਵੈ ਗੁਰ ਕਾ ਨਾਮ ਜਪ ਜਪ

ਪੜ੍ਹ ਲੈ ਪ੍ਰਸਾਦਿ । ਨਗਨ ਨ ਦੇਖ ਨਾਇਕਾ ਨਾਰੀ ਰੂਪ ਨ ਯਾਦ ।੬। ਧਨ ਪਰ ਘਰ ਕੇ ਗੁਵੈ ਨਰਿ ਨੀਚ ਜਾਤ ਤੇ ਦੂਰ । ਕੁਸਿਆ ਮਾਸ ਨ ਖਾਈਐ ਪਾਲਿਆ ਖਾਇ ਨ ਸੂਰ ।੭। ਮਦ ਕੋ ਛੋਡੈ ਊਚ ਰਹਤ ਚੀਤੇ ਪੀਛੇ ਅੰਭ । ਮਲ ਤਿਆਗੈ ਤੇ ਮ੍ਰਿਤਕਾ ਕਹ ਪਦ ਪਾਣੀ ਹੰਭ ।੮। ਸੀਤ ਠਾਇ ਯਾਮ ਰਹਿ ਰਾਤਿ ਖਾਏ ਕਰਕੇ ਵੰਡ । ਕਹੈ ਗੁਰੂ ਗੋਬਿੰਦ ਸਿੰਘ ਜਮੂਆ ਕਰੈ ਨ ਦੰਡ ।੯। ਪਰਜਾ ਤੇ ਨਿਆਰੈ ਮਿਲੈ ਰਹਿਤ ਬਿਹਾਰੈ ਮਾਂਝ । ਜਗਤ ਜੂਠ ਕੋ ਛਾਡੀਏ ਪਹਿਰੇ ਰੰਗ ਨ ਸਾਂਝ ।੧੦। ਸੁਰਮਾ ਅੰਨ ਦਿਨ ਤਜੈ ਨਗਨ ਨਾ ਸੋਵੈ ਅੰਗ । ਨਾਮ ਸਿਮਰ ਕਰ ਆਰਤਾ ਗੁਰੂ ਮਿਟਾਵੈ ਕੰਗ ।੧੧। ਗੁਰੂ ਪਾਹੁਲ ਸਿਖ ਲੈ ਰਹਤ ਕਮਾਵੈ ਗ੍ਰੰਥ । ਜੋ ਬੇੜਾ ਸੋ ਸੇਵਿਆ ਔਰ ਨ ਭਰਮੇ ਪੰਥ ।੧੨। ਗੁਰ ਸਿਖ ਕਾ ਖਾਈਐ ਕੰਨਯਾ ਘਰ ਸਿਖ ਸੋਧ । ਅਨਰਣਿ ਹਿਤ ਕਰ ਬੈਦ ਬਿਧ ਹੋਵੈ ਚਿਤੁ ਪ੍ਰਬੋਧ ।੧੩। ਪੁਤ੍ਰ ਕੁਸੰਗੀ ਹੋਇ ਨਾ ਸੀਲਵੰਤ ਹੋਇ ਨਾਰ । ਗੁਰੂ ਮੰਤ ਪੜ੍ਹਦਾ ਰਹੇ ਘਰ ਦੀ ਨਿਤ ਉੱਠ ਕਾਰ ।੧੪। ਸਿੱਖ ਨਾ ਪੂਜਾ ਖਾਇ ਰਿੰਚ ਨੀਤ ਕੜਾਹ ਭਰ ਲੇਇ। ਗੁਰੂ ਭਗਤ ਹੀ ਖਾਈਐ ਜੋ ਅਰਦਾਸੀ ਦੇਇ ।੧੫। ਪ੍ਰਸਾਦਿ ਅਰਦਾਸੀ ਬਾਂਟ ਦੇਇ ਸਭ ਕੋ ਸਮਤਾ ਬਾਂਟ । ਜੋ ਪ੍ਰਸਾਦਿ ਮਹਿ ਈਰਖਾ ਕਰਤਾ ਤੋੜੇ ਸਾਟ ।੧੬। ਲੋਭ ਕਰੇ ਪਰਸਾਦਿ ਮੇਂ ਯਮ ਕੀ ਖਾਵੇ ਮਾਰ ਸੋ । ਪਰਸਾਦ ਗਾਲੈ ਕਿਸੀ ਰੋਗ ਦੋਖ ਧਨ ਖੁਆਰ ।੧੭। ਖਾਇ ਭੁਗਤ ਜਾਂ ਸਮੇਂ ਸਿੱਖ ਉਠੇ ਨ ਛਡੇ ਥਾਇ । ਜੋ ਛੋੜੇ ਸੋ ਖਾਇ ਨਹਿ ਸਖੀ ਧਨੀ ਗੁਰ ਪਾਇ ।੧੮। ਤੁਰਕ ਤੁਰਕਨੀ ਤੇ ਬਚੈ ਤੁਰਕਨ ਕਰੀਐ ਸਿੱਖ । ਚਾਰਨ ਬਰ ਗੁਰ ਭਾਇ ਜੋ ਖਾਇ ਖਵਾਵੈ ਭਿੱਖ ।੧੯। ਭੇਖਣ ਕੀ ਬਾਣੀ ਤਜੈ ਤਜੈ ਸੀਤਲਾ ਭੋਗ । ਕਲਮਾ ਕਾ ਅੰਨ੍ਹ ਦੂਰ ਧਰ ਤੁਰਕਨ ਜਾਣੇ ਰੋਗ ।੨੦। ਠਗੂਆ ਬਿਪ੍ਰ ਸਿੱਖ ਖੰਡਣ ਨਾਰੀ ਹੋਇ । ਮੂਸ

ਭੁਲਾਵੇ ਗਰਭ ਬਿਨ ਵਿਸਵਾ ਸਿਖ ਨ ਕੋਇ। ੨੧ । ਕਰੈ ਕੜਾਹ ਤ੍ਰਿਭਾਵਲੀ ਸਚ ਪਵਿਤ੍ਰ ਤਨ ਬਾਇ। ਸੁਰ ਪਰਸਾਦਿ ਅਰਦਾਸ ਕਰ ਨਾਗਾ ਭੋਗ ਨਾ ਖਾਇ।੨੨। ਜਿਤ ਕਾਰਜ ਗੁਰ ਭਾਵ ਹਿਤੁ ਹੋਇ ਭਾਵਨਾ ਪੂਰ। ਈਹਾਂ ਸਿਦਕ ਸਾਬਤ ਭਯਾ ਆਗੇ ਸੁਖ ਭਰਪੂਰ।੨੩। ਆਧਾ ਨਾਮ ਜੋ ਲੇਇ ਸਿੱਖ ਸੋ ਤਨਖਾਹੀ ਮੂੜ । ਜਮਪੁਰ ਵਾਸਾ ਪਾਇਗੋ ਕਰੈ ਮਲੇਛੀ ਹੂੜ । ੨੪ । ਬਿਨਾਂ ਅਨੰਦ ਵਿਆਹ ਤੇ ਭੁਗਤੇ ਪਰ ਕੀ ਜੋਇ। ਸੁਣ ਸਿਖਾ ਗੁਰ ਕਹ ਥਕੇ ਮੇਰਾ ਸਿਖ ਨ ਸੋਇ।੨੫। ਸਾਝ ਸਵੇਰੇ ਸੋਇ ਨ ਜੂਠਾ ਅਸ਼ਚਿਚਹਿ ਦੂਰ । ਗੁਰੂ ਨਿਕਟ ਸੋ ਸਿਖ ਹੈ ਦੇਵਨ ਰਹੈ ਹਜੂਰ ।੨੬। ਗੁਰਸਿਖ ਖੁਲੇ ਕੇਸ ਨਹਿ ਖਾਵੇ ਜੂੜਾ ਕੇਸ । ਦਸਵੰਧ ਗੁਰੂ ਕਾ ਦੇਇਕੇ ਖਾਇ ਕਮਾਈ ਸ਼ੇਸ਼ । ੨੭ । ਦਾਤਨ ਕਰ ਪ੍ਰਾਤ ਉਠ ਇਸ਼ਨਾਨ ਕਰੇ ਗੁਰਵਾਕ । ਪੜਿ ਬਾਣੀ ਮਥਾ ਟਿਕੈ ਗੁਰ ਸਿਖਨ ਕੋ ਸਾਚ । ੨੮ । ਦੋਇ ਗੋਤ੍ਰ ਕੰਨਿਆ ਤਜੇ ਨਾਨਕ ਦਾਦਕ ਮਾਨ । ਸੋਈ ਗੁਰਮੁਖ ਸੰਤਰੀ ਸਤਿਗੁਰ ਦੇਵੈ ਦਾਨ।੨੯। ਸਵੈਯਾ॥ ਮੂਏ ਹੀ ਸਿੱਖ ਕੇ ਬਾਂਧਵ ਕੋ ਨਿਤ ਰੋਵਤ ਨਾਹਿ ਕੜਾਹ ਕਰਾਵੈ। ਆਨੰਦ ਪੜ੍ਹ ਕਰ ਸੋਕ ਤਜੇ ਸਿਖ ਪੀਟੈ ਨਾਰ ਨ ਸਬਦ ਪੜਾਵੈ । ਸੰਤ ਸਬ੍ਰਹਨ ਬਿਪ੍ਰਨ ਸਿੱਖਨ ਦੇਇ ਖੁਆਇ ਸੁ ਭੇਟ ਚੜਾਵੈ । ਬੇਦ ਕੀ ਰੀਤ ਕੋ ਤਿਆਗ ਕਰੈ ਨਹਿ ਕਿਰਿਆ ਕੋ ਮਾਨਸ ਸਿੱਖ ਸਦਾਵੈ।੩੦। ਗੁਰੂ ਕੀ ਛਾਪ ਸਿਰ ਕੇਸ ਕੀ ਪਾਹੁਲ ਦੇਇ ਉਤਾਰ ਸੋ ਵੇਮੁਖ ਜਾਨੋ। ਬੇਟੇ ਕੋ ਬੰਧ ਛਾਪ ਮੁਡਾਵਤ ਜਮ ਦੁਖ ਭੋਗ ਕੇ ਪ੍ਰੇਤ ਪਛਾਨੋ। ਸਾਕ ਤਜੇ ਤਿਹ ਖਾਨ ਤਜੈ ਜੋ ਪਾਲਹਿ ਤਾਹਿ ਕੋ ਪਾਪੀ ਹੀ ਮਾਨੋ। ਗੋਬਿੰਦ ਸਿੰਘ ਨਿਸੰਗ ਕਹੈ ਇਹ ਵੇਮੁਖ ਤਿਆਗ ਕਿਉਂ ਪਾਪ ਨਸ਼ਾਨੋ।੩੧। ਦੋਹਰਾ॥ ਤੁਰਕ ਫਾਰਸੀ ਜੋ ਪੜੇ ਜੀਵਨ

ਲੀਏ ਸਿਖ । ਤੁਰਕ ਮੀਤ ਵਿਸਾਹ ਕਰ ਗੁਰ ਤੇ ਸਦਾ ਵਿਮੁਖ । ੩੨ । ਵਿਆਹੁਨ ਵੈ ਸੁਤ ਜਮ ਮਹਿ ਮਰਨ ਤਨਖਾਹਿ ਬਖਸ਼ਾਇ । ਸੋ ਸਿਖ ਗੁਰੂ ਕਾ ਜਾਨੀਏ ਮੋਨੇ ਅੰਨ ਨ ਖਾਇ । ੩੩ । ਸ਼ਿਲਾ ਪੂਜੇ ਪਾਹੁਲੀ ਸਿਲਾ ਨਾ ਪਾਣੀ ਪੀਉ । ਬਰਨ ਆਸਰਮ ਕੀ ਰੀਤ ਤੇ ਬਚੇ ਨ ਸਿਖ ਨ ਜੀਉ । ੩੪ । ਬਹੁਤਾ ਕਰਮ ਸੰਸਾਰ ਕਾ ਪਿਤਾਮਾ ਦੇਵ । ਗੁਰ ਰਖਿਆ ਨੂੰ ਮਾਨੀਐ ਸੋ ਸਿਖ ਮੇਰੋ ਸੇਵ ।੩੫। ਜੋ ਗੁਰ ਕੇ ਘਰ ਜਾਇਆ ਪੜਾ ਕਰੇ ਜਿਹ ਬੇਦ । ਜਪ ਤਪ ਬਾਨੀ ਭੂਪ ਬਿਪ ਦੇਇ ਨ ਇਨਕੋ ਖੇਦ ।੩੬। ਰੋਵੈ ਬੇਦੀ ਬੇਦ ਬਿਨ ਰੋਵੈ ਪਾਪੀ ਲੋਗ । ਵੇਮੁਖ ਗੁਰ ਫਿਟਕਾਰਿਆ ਰੋਵੈ ਦੀਰਘ ਰੋਗ ।੩੭। ਮੇਰੇ ਘਰ ਜੋ ਆਇਆ ਗੁਰਸਬਦ ਸੋ ਹੇਤ । ਗੁਰ ਸਿਖਿਆ ਸੁਣਿ ਧਾਰੀਏ ਰਹਿਣੀ ਰਹੇ ਸੁਚੇਤ । ੩੮ । ਮੈਂ ਬਖਸ਼ੋਂਗਾ ਪਾਰ ਕਰ ਉਸ ਪਦ ਦਾਤਾ ਆਪ । ਨਹ ਸ਼ੰਕਰ ਦਤ ਰਾਮਨਜ ਗੋਰਖ ਮਹ ਪਦ ਮਾਪ । ੩੯ । ਬਰਸਾ ਬਰਖੈ ਧਰਨ ਪਰ ਖੇਤੀ ਖੂਬ ਬਨਾਇ । ਗੁਰ ਸਨਮੁਖ ਸਭ ਧਰਮ ਫਲ ਦੀਨੋ ਗੁਰ ਫੁਰਮਾਇ । ੪੦ । ਮੁਕਤ ਨਾਮ ਪੜੈ ਜਨ ਤੀਰਥ ਮੁਕਤ ਸਰ ਨਾਇ । ਬੁਰੈ ਕਰਮ ਤੇ ਛੂਟ ਕਰ ਗੁਰ ਘਰ ਮਰ ਕਰ ਜਾਇ । ੪੧ । ਬੈਠ ਬਤਾਲੀ ਫਲ ਸੁਨੈ ਸੁਣਿ ਸਿਖ ਦੀਨੇ ਤੋਹਿ । ਦੁਗਨੀ ਛੋਡਤ ਜੂਨ ਕੋ ਜਿਉਂ ਸਮੀਰ ਬਰਸੋਇ । ੪੨ । ਤਾਂ ਗੁਰੂ ਜੀ ਆਖਿਆ ਰਹਿਤ ਰਖਣੀ ਸੰਸਾਰੀ ਦੀ ਸੁਣਨੀ ਮੰਨਣੀ ਨਹੀਂ ।



# ਅਥ ਤਨਖਾਹਨਾਮਾ

ਪ੍ਰਸ਼ਨ ਭਾਈ ਨੰਦ ਲਾਲ ਜੀ

ਵਾਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ

ਦੋਹਰਾ ॥ ਪ੍ਰਸ਼ਨ ਕੀਆ ਨੰਦ ਲਾਲ ਜੀ ਗੁਰੂ ਬਤਾਈਏ ਮੋਹਿ । ਕਵਨ ਕਰਮ ਇਨ ਜੋਗ ਹੈ ਕਵਨ ਕਰਮ ਇਨ ਸੋਹਿ । ੧ । ਦੋਹਰਾ ॥ ਨੰਦ ਲਾਲ ਤੁਮ ਬਚਨ ਸੁਨੋ ਸਿਖ ਕਰਮ ਹੈ ਇਹੁ । ਨਾਮ ਦਾਨ ਇਸ਼ਨਾਨ ਬਿਨੁ ਕਰੇ ਨ ਅੰਨ ਸਿਊ ਨੇਹੁ । ੨ । ਚੌਪਈ ॥ ਪ੍ਰਾਤਾਕਾਲ ਸਤਸੰਗ ਨ ਜਾਵੈ । ਤਨਖਾਹ ਦਾਰ ਵਹੁ ਬਡਾ ਕਹਾਵੈ । ਸਤਿਸੰਗ ਜਾਇ ਕਰ ਚਿਤੁ ਡੁਲਾਵੈ । ਈਹਾ ਊਹਾ ਠਉਰ ਨ ਪਾਵੈ । ੩ । ਹਰ ਜਸ ਸੁਨਤੇ ਬਾਤ ਚਲਾਵੈ । ਗੋਬਿੰਦ ਸਿੰਘ ਵਹੁ ਜਮ ਪੁਰ ਜਾਵੈ । ਨਿਰਧਨੁ ਦੇਖ ਨ ਪਾਸਿ ਬਹਾਵੈ । ਸੋ ਤਨਖਾਹੀ ਮੂਲ ਕਹਾਵੈ । ੪ । ਸਬਦ ਗਿਆਨ ਬਿਨ ਕਰੇ ਜੋ ਬਾਤ । ਤਾਕੇ ਕਛੂ ਨ ਆਵੈ ਹਾਥ । ਸਬਦੁ ਭੋਗ ਨ ਨਿਵਾਵੈ ਸੀਸ । ਤਾਕੋ ਮਿਲ ਨ ਪਰਮ ਜਗਦੀਸ । ੫ । ਦੋਹਰਾ ॥ ਜੋ ਪ੍ਰਸਾਦਿ ਕੋ ਬਾਟ ਹੈ ਮਨ ਮੈਂ ਧਾਰੇ ਲੋਭ । ਕਿਸੇ ਥੋੜਾ ਕਿਸੇ ਅਗਲਾ ਸਦਾ ਰਹੈ ਤਿਸੁ ਸੋਗੁ । ੬ । ਚੌਪਈ ॥ ਕੜਾਹ ਪ੍ਰਸਾਦਿ ਕੀ ਬਿਧ ਸੁਨਿ ਲੀਜੇ । ਤੀਨ ਭਾਤ ਕੋ ਸਮਸਰ ਕੀਜੈ । ਲੇਪਨ ਆਗੇ ਬਹੁਕਰ ਦੀਜੈ । ਮਾਂਜਨ ਕਰਿ ਭਾਂਜਨ ਧੋਵੀਜੈ । ਕਰ ਇਸ਼ਨਾਨ ਪਵਿਤ ਹੋਇ ਬਹੈ । ਵਾਹਿਗੁਰੂ ਬਿਨੁ ਅਵਰ ਨ ਕਹੈ । ਨਵਤਨ ਕੋਭ ਪੂਰ ਜਲ ਲੇਹਿ । ਗੋਬਿੰਦ ਸਿੰਘ ਸਫਲ ਤਿਨ ਦੇਹਿ । ਕਰ ਤਿਆਰ ਚੌਕੀ ਪਰ ਧਰੈ । ਚਾਰ ਓਰ ਕੀਰਤਨ ਬਹਿ ਕਰੈ । ੯ । ਦੋਹਰਾ ॥

ਮੁਹਰ ਤੁਰਕ ਕੀ ਸਿਰ ਧਰੈ ਲੋਹ ਲਗਾਵੈ ਚਰਨ। ਕਹੈ ਗੋਬਿੰਦ ਸਿੰਘ ਸੁਣੋ ਲਾਲ ਜੀ ਫਿਰ ਫਿਰ ਹੁਇ ਤਿਸੁ ਮਰਨ।੧੦। ਚੌਪਈ॥ ਲਗੇ ਦੀਵਾਨ ਸੁਨ ਮੂਲ ਨ ਜਾਵੇ। ਰਹਿਤ ਬਿਨਾਂ ਪਰਸ਼ਾਦ ਵਰਤਾਵੈ। ਸੂਹਾ ਪਹਿਨ ਲਏ ਨਸਵਾਰ। ਕਹੈ ਗੋਬਿੰਦ ਸਿੰਘ ਜਮ ਕਰੇ ਖੁਆਰ।੧੧। ਮਾਇ ਭੈਣ ਜੋ ਆਵੈ ਸੰਗਤਿ। ਦ੍ਰਿਸਟਿ ਬੁਰੀ ਦੇਖੈ ਤਿਸ ਪੰਗਤ। ਸਿਖ ਸੋਇ ਸੋ ਕਰਤ ਕ੍ਰੋਧ ਕੰਨਿਆਂ ਮੂਲ ਨ ਦੇਵੇ ਸੌਧ। ਧੀਅ ਭੈਣ ਕਾ ਪੈਸਾ ਖਾਇ। ਕਹੈ ਗੋਬਿੰਦ ਸਿੰਘ ਧੱਕੇ ਜਮ ਖਾਇ। ਸਿਖ ਹੋਇ ਬਿਨ ਲੋਹ ਜੁ ਫਿਰੈ। ਆਵਤ ਜਾਵਤ ਜਨਮੈ ਮਰੈ। ਮਾਲ ਅਥਿੱਤ ਕਾ ਬਲ ਕਰਿ ਛਲੈ। ਜਪੁ ਤਪੁ ਤਾਂਕੋ ਸਭ ਨਹਿ ਫਲੈ।੧੨। ਸੋਰਠਾ॥ ਕੰਘਾ ਦੋਨੋਂ ਵਕਤ ਕਰ ਪਾਗ ਚੁਨੇ ਕਰ ਬਾਂਧਈ। ਦਾਤਨ ਨਿਤ ਕਰੇ ਨਾ ਦੁਖ ਪਾਵੈ ਨੰਦ ਲਾਲ ਜੀ।੧੩। ਦੋਹਰਾ॥ ਦਸਵੰਧ ਗੁਰੂ ਨਹਿ ਦੇਵਈ ਝੂਠ ਬੋਲਿ ਜੋ ਖਾਇ। ਕਹੇ ਗੋਬਿੰਦ ਸਿੰਘ ਲਾਲ ਜੀ ਤਿਸ ਕਾ ਕੁਝ ਨ ਵਿਸਾਹ।੧੪। ਚੌਪਈ॥ ਠੰਢੇ ਪਾਣੀ ਜੋ ਨਹੀਂ ਨ੍ਹਾਵੇ। ਬਿਨ ਜਪ ਪੜ੍ਹੇ ਪਰਸਾਦਿ ਜੁ ਪਾਵੈ। ਬਿਨ ਰਹਿਰਾਸ ਸਮਾਂ ਜੋ ਖਾਵੇ। ਕੀਰਤਨ ਪੜ੍ਹੇ ਬਿਨ ਰਨ ਜੁ ਸੋਵੇ।੧੫। ਚੁਗਲੀ ਕਰ ਜੋ ਕਾਜ ਬਿਗਾਰੈ। ਧ੍ਰਿਗੁ ਤਿਸੁ ਜਨਮ ਜੁ ਧਰਮ ਬਿਸਾਰੈ। ਕਰੈ ਬਚਨ ਜੋ ਪਾਲੈ ਨਾਹੀ। ਕਹੈ ਗੋਬਿੰਦ ਸਿੰਘ ਤਿਸ ਠਰ ਕਤ ਨਾਹੀ।੧੬। ਲੈ ਤੁਰਕਣ ਤੇ ਮਾਸ ਜੋ ਖਾਵੇ। ਬਿਨ ਗੁਰ ਸਬਦ ਬਚਨ ਜੋਈ ਗਾਵੈ। ਤਿਰੀਆ ਰਾਗ ਸੁਣੈ ਚਿਤ ਲਾਇ। ਸੁਣੋ ਲਾਲ ਸੋ ਜਮ ਪੁਰ ਜਾਇ।੧੭। ਚੌਪਈ। ਅਰਦਾਸ ਬਿਨਾਂ ਜੋ ਕਾਜ ਸਿਧਾਵੇ। ਭੇਟ ਕੀਏ ਬਿਨੁ ਕਛੁ ਮੁਖ ਪਾਵੈ। ਤਿਆਗੀ ਬਸਤ ਗਹਨ ਜੋ ਕਰੇ। ਬਿਨੁ ਤਿਰੀਆ ਅਪਨੀ ਸੇਜ ਜੋ ਬਰੈ। ੧੮। ਅਥਿਤ ਦੇਖ ਨਹੀਂ ਦੇਵੇ ਦਾਨ। ਸੋ ਨਹੀਂ ਪਾਵੈ ਦਰਗਹ

ਮਾਨ। ਕੀਰਤਨ ਕਥਾ ਸਿਉ ਮਨ ਨਹੀਂ ਲਾਵੇ । ਸੰਤ ਸਿਖ ਕਉ ਬੁਰਾ ਅਲਾਵੇ। ੧੯। ਨਿੰਦਾ ਜੂਆ ਹਿਰੇ ਜੁ ਮਾਲ। ਨਹਾ ਦੁਖਾਵੇ ਤਿਸ ਕੇ ਕਾਲ। ਗੁਰ ਕੀ ਨਿੰਦਾ ਸੁਨੇ ਨ ਕਾਨ। ਭੇਟਾ ਕਰੇ ਸੰਗ ਕਿਰਪਾਨ। ੨੦। ਗੋਲਕ ਰਾਖੇ ਨਾਹਿ ਜੋ ਫਲ ਕਾ ਕਰੇ ਵਪਾਰ। ਕਹੇ ਗੋਬਿੰਦ ਸਿੰਘ ਲਾਲ ਜੀ ਭੋਗੇ ਨਰਕ ਹਜ਼ਾਰ । ੨੧। ਵਾਹਿਗੁਰੂ ਬਿਨ ਕਹੇ ਜੋ ਖਾਵੇ। ਵੇਸਵਾ ਦੁਆਰੇ ਸਿਖ ਜੋ ਜਾਵੇ। ਪਰ ਇਸਤ੍ਰੀ ਸਿਉ ਨੇਹੁ ਲਗਾਵੇ। ਕਹੇ ਗੋਬਿੰਦ ਸਿੰਘ ਵਹੁ ਸਿਖ ਨਹੀ ਭਾਵੇ। ਗੁਰ ਤਲਬੀ ਕਪਟੀ ਹੈ ਜੋਇ। ਬਡੋ ਤਨਖਾਹੀ ਜਾਨੋ ਸੋਇ। ੨੨। ਗੁਰ ਕੋ ਛੋਡ ਅਵਰ ਸਿਉਂ ਮਾਂਗੇ। ਰਾਤ੍ਰੀ ਸਵੇ ਤੇੜ ਹੋਇ ਨਾਂਗੇ। ਨਗਨ ਹੋਇ ਕਰ ਭੋਗ ਜੋ ਕਰੇ। ਨਗਨ ਹੋਇ ਜਲ ਮੱਜਨ ਕਰੈ । ੨੩ ਦੋਹਰਾ। ਨਗਨ ਹੋਇ ਬਾਹਰ ਫਿਰ ਨਗਨ ਸੀਸ ਜੋ ਖਾਇ । ਨਗਨ ਪ੍ਰਸਾਦਿ ਜੋ ਬਾਟਈ ਤਨਖਾਹੀ ਬਡੋ ਕਹਾਇ। ੨੪। ਚੌਪਈ। ਖਾਲਸਾ ਸੋਈ ਜੋ ਨਿੰਦਾ ਤਿਆਗੇ। ਖਾਲਸਾ ਸੋਈ ਲੜੇ ਹੋਇ ਆਗੈ। ਖਾਲਸਾ ਸੋਈ ਜੋ ਪੰਚਾਂ ਕੋ ਮਾਰੇ। ਖਾਲਸਾ ਸੋਈ ਕਰਮਾਂ ਕੋ ਸਾੜੇ। ਖਾਲਸਾ ਸੋਈ ਜੋ ਮਾਨ ਤਿਆਗੇ ਖਾਲਸਾ ਸੋਈ ਜੋ ਪਰ ਤਿਯ ਤਿਅ ਗੇ। ੨੫। ਖਾਲਸਾ ਸੋਈ ਪਰ ਦ੍ਰਿਸਟ ਕਉ ਤਿਆਗੇ। ਖਾਲਸਾ ਸੋਈ ਨਾਮ ਰਤ ਲਾਗੈ। ਖਾਲਸਾ ਸੋਈ ਗੁਰੂ ਬਾਣੀ ਹਿਤ ਲਾਵੈ। ਖਾਲਸਾ ਸੋਈ ਸਾਰ ਮੁਹਿ ਖਾਵੇ। ੨੬। ਦੋਹਰਾ ॥ ਖਲਕ ਖਾਲਕ ਜੀ ਜਾਨ ਕੇ ਖਲ ਦੁਖਾਵੇ ਨਾਹਿ। ਖਲਕ ਦੁਖੇ ਨੰਦ ਲਾਲ ਜੀ ਖਾਲਕ ਕੋਪੇ ਤਾਹਿ । ੨੭ । ਚੌਪਈ॥ ਖਾਲਸਾ ਸੋਈ ਨਿਰਧਨ ਕਉ ਪਾਲੇ। ਖਾਲਸਾ ਸੋਈ ਅਤਿਥ ਸੰਭਾਲੇ। ਖਾਲਸਾ ਸੋਈ ਨਾਮ ਜਪ ਕਰੇ। ਖਾਲਸਾ ਸੋਈ ਮਲੇਛ ਪਰ ਚੜੇ।੨੮। ਖਾਲਸਾ ਸੋਈ ਨਾਮ ਸਿਉ ਜੋੜੇ। ਖਾਲਸਾ ਸੋਈ ਬੰਧਨ ਕੋ ਤੋੜੇ। ਖਾਲਸਾ ਸੋਈ ਜੁ ਚੜੇ ਤੁਰੰਗ। ਖਾਲਸਾ ਸੋਈ ਜੋ ਕਰੇ ਨਿਤ ਜੰਗ। ੨੯। ਖਾਲਸਾ ਸੋਈ ਸ਼ਸਤਰ ਕਉ

ਧਾਰੇ। ਖਾਲਸਾ ਸੋਈ ਦੁਸ਼ਟ ਕਉ ਮਾਰੇ। ੩੦। ਦੋਹਰਾ॥ ਦੋਹੀ ਫਿਰੇ ਅਕਾਲ ਕੀ ਨਿੰਦਾ ਨ ਕੋਇ। ਬਨ ਪਰਬਤ ਸਭ ਭਜਹਿੰਗੇ ਤਰਹਿ ਜਗਤ ਮੇਂ ਸੋਇ। ੩੧। ਚੌਪਈ॥ ਸੁਨ ਲਾਲ ਜੀ ਏਹੋ ਸਾਰ। ਜਬਹੁ ਕਰੂੰਗਾ ਆਪਨਿ ਰਾਜਿ। ਚਾਰ ਬਰਨ ਇਕ ਬਰਨ ਕਰਾਊਂ। ਵਾਹਿਗੁਰੂ ਕਾ ਜਾਪ ਜਪਾਊਂ। ੩੨। ਸਵਾ ਲਾਖ ਸੇ ਏਕ ਲੜਾਊਂ। ਚਿੜੀਆਂ ਕੋਲੋਂ ਬਾਜ ਤੁੜਾਊਂ। ਤਬਹਿ ਗੋਬਿੰਦ ਸਿੰਘ ਨਾਮ ਕਹਾਊਂ। ਚੜਹਿ ਸਿੰਘ ਤਿਸੁ ਮਕਤ ਕਰਾਊਂ। ੩੩। ਝੂਲਣ ਨੇਜੇ ਹਸਤੀ ਸਾਜੇ। ਦੁਆਰ ਦੁਆਰ ਪਰ ਨਉਬਤ ਬਾਜੇ। ਸਵਾ ਲਾਖ ਜਬ ਧੁਖੇ ਪਲੀਤਾ। ਤਬ ਖਾਲਸਾ ਉਦੇ ਅਸਤ ਲੋ ਜੀਤਾ। ੩੪। ਦੋਹਰਾ॥ ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ। ਖ੍ਵਾਰ ਹੋਇ ਸਭ ਮਿਲੈਂਗੇ ਬਚੈ ਸਰਨ ਜੋ ਹੋਇ। ੩੫। ਬਚਨ ਹੈ ਸ੍ਰੀ ਗੁਰੂ ਜੀ ਕਾ ਕਿ ਜੋ ਕੋਈ ਸਿਖ ਕਾ ਬੇਟਾ ਹੋਇ ਅਰ ਮੋਨਾ ਹੋਇ ਜਾਵੇ, ਤਿਸਕੀ ਜੜ ਸੁਕੀ ਔਰ ਜੋ ਮੋਨਾ ਸਿਖ ਹੋ ਜਾਵੇ ਤਾਂ ਤਿਸ ਕੀ ਜੜ ਹਰੀ।



੧ ਓ ਸਤਿਗੁਰ ਪ੍ਰਸਾਦਿ ॥

 

# ਰਹਿਤਨਾਮੇ



## ਬਾਬਾ ਸੁਮੇਰ ਸਿੰਘ ਜੀ

ਦੋਹਰਾ ॥ ਸ੍ਰੀ ਗੁਰੂ ਨਾਨਕ ਰੂਪ ਦਸ ਪੰਥ ਖਾਲਸਾ ਖਾਸ। ਕਰ ਪ੍ਰਣਾਮ ਸੁਮੇਰ ਹਰਿ ਉਚਰੇ ਰਹਿਤ ਪ੍ਰਕਾਸ ।੧। ਗੁਰੂ ਗ੍ਰੰਥ ਬਾਣੀ ਬਿਖੇ ਵਿਖਮ ਬਧ ਨਹ ਜਾਸ। ਆਦਿ ਅੰਤ ਮੇਂ ਏਕ ਸਮ ਸੋਈ ਖਾਲਸਾ ਖਾਸ।੨। ਵਿਪ੍ਰ ਗਾਇ ਮੈਂ ਦ੍ਵੈਸ਼ ਕੀ ਰੁਚਿ ਨ ਰੁਚੇ ਚਿਤ ਜਾਸ । ਸਿੰਘ ਸੁਮੇਰ ਅਕਾਲ ਪ੍ਰਿਯ ਸੋਈ ਖਾਲਸਾ ਖਾਸ।੩। ਚਾਰ ਬਰਨ ਕੇ ਸਿਖ ਮੈ ਸਮਤਾ ਸੁਮਤਿ ਪ੍ਰਕਾਸ । ਸਿੰਘ ਸੁਮੇਰ ਅਕਾਲ ਪ੍ਰਿਯ ਸੋਈ ਖਾਲਸਾ ਖਾਸ।੪। ਕੱਛ ਕੇਸ ਕ੍ਰਿਪਾਨ ਪ੍ਰਿਯ ਕੰਘਾ ਕੜਾ ਸਦੀਵ। ਜੋ ਧਾਰਤ ਟਾਰਤ ਨਹੀ ਸੋਈ ਖਾਲਸਾ ਸਦੀਵ।੫। ਗੁਰਬਾਣੀ ਬਿਨ ਪ੍ਰੀਤ ਕੀ ਰੀਤ ਨ ਰੁਚੀਐ ਔਰ। ਸਿੰਘ ਸੁਮੇਰ ਅਕਾਲ ਪ੍ਰਿਯ ਸਈ ਖਾਲਸਾ ਮੌਰ।੬। ਦਸਮ ਗੁਰਨ ਮੈ ਇਕ ਸੀ ਬੁਧ ਸੁਧ ਜਿਹ ਆਹਿ। ਸਿੰਘ ਸੁਮੇਰ ਅਕਾਲ ਪ੍ਰਿਯ ਜਾਨ ਖਾਲਸਾ ਤਾਹਿ।੭। ਅੰਤਰਿ ਬਾਹਰਿ ਜਥਾ ਕ੍ਰਮ ਸਾਧੂ ਸਿੰਘ ਸਰੂਪ। ਸਿੰਘ ਸੁਮੇਰ ਅਕਾਲ ਪ੍ਰਿਯ ਸੋਈ ਖਾਲਸਾ ਭੂਪ।੧੦। ਦੇਖਤ ਹੀ ਜਾਂਕੇ ਸਦਾ ਦੁਰਜਨ ਚਿਤ ਭੈ ਹੋਇ। ਸਿੰਘ ਸੁਮੇਰ ਅਕਾਲ ਪ੍ਰੀਯ ਕਹੀਏ ਖਾਲਸਾ ਸੋਇ।੧੧। ਸਤਿਨਾਮ ਸ੍ਰੀ ਵਾਹਿਗੁਰੂ ਜਾਕੇ ਸਦ ਰਿਦ ਮਾਂਹਿ । ਸਿੰਘ ਸੁਮੇਰ ਅਕਾਲ ਪ੍ਰਿਯ ਕਹੀਏ ਖਾਲਸਾ ਤਾਂਹਿ।੧੨। ਦੇਖਨ ਮੈਂ ਬਾਂਕੋ ਲਗੇ ਤਾਂਕੇ ਚਿਤ ਨ

ਦੁਖਾਇ । ਸਿੰਘ ਸੁਮੇਰ ਅਕਾਲ ਪ੍ਰਿਯ ਸੋ ਖਾਲਸਾ ਕਹਾਇ । ੧੩। ਪਾਂਚ ਮੇਲ ਕੇ ਮੇਲ ਸੇ ਅੰਤਰ ਬਾਹਰਿ ਦੋਇ । ਇਨ ਸੋ ਜੋ ਵਰਤੇ ਨਹੀਂ ਅਹੇ ਖਾਲਸਾ ਸੋਇ । ੧੪ । ਜਨਮ ਮਰਨ ਕੋ ਭੈ ਨ ਜਿਹ ਸੁਪਨਹ ਰਿਦੇ ਉਠਾਇ । ਹਰ ਸਮੇਰ ਹਰਿ ਭਗਤਿ ਪ੍ਰਿਯ ਸੋ ਖਾਲਸਾ ਕਹਾਇ । ੧੫ । ਕੰਨਯਾ ਵਜਾਹੇ ਸਿੰਘ ਕੋ ਮੋਨਨ ਕੋ ਨਹਿ ਦੇਉ । ਸਿੰਘ ਸੁਮੇਰ ਅਕਾਲ ਪ੍ਰਿਯ ਸੋ ਖਾਲਸਾ ਅਭੇਉ ।੧੬। ਜੋ ਲੋਂ ਯਾ ਜਗ ਮੇਂ ਰਹੇ ਹਰਿ ਗੁਰ ਬਗਤ ਨ ਤਯਾਗ । ਸਿੰਘ ਸੁਮੇਰ ਅਕਾਲ ਪ੍ਰਿਯ ਸੋ ਖਾਲਸਾ ਸੁਭਾਗ । ੧੭ । ਤਨ ਤੇ ਨਵ ਨਵ ਨਿਤ ਉਠੇ ਭਗਤੀ ਭਾਉ ਤਰੰਗ । ਸਿੰਘ ਸੁਮੇਰ ਕਮਾਲ ਪ੍ਰਿਯ ਸੋ ਖਾਲਸਾ ਅਭੰਗ । ੧੮ । ਜਗ ਕੋ ਆਪਨ ਮੇਂ ਲਖੇ ਆਪਣੇ ਕਉ ਜਗ ਮਾਹਿਂ । ਸਿੰਘ ਸੁਮੇਰ ਸੁ ਖਾਲਸਾ ਇਹ ਸਮ ਦੂਸਰ ਨਾਹਿਂ । ੧੯ । ਦਸ ਗ੍ਰਾਹੀ ਤਯਾਗੀ ਸੁ ਦਰਸ ਬ੍ਰਹਮ ਗਯਾਨ ਮੇਂ ਲੀਨ । ਸਿੰਘ ਸੁਮੇਰ ਸੋ ਖਾਲਸਾ ਸਰਬ ਲਾਲਸਾ ਹੀਨ । ੨੦ । ਨਵਧਾ ਭਗਤੀ ਕੋ ਸਦਾ ਜਾਕੇ ਚਿਤ ਮੇਂ ਭਾਵ । ਪ੍ਰੇਮ ਪੂਰ ਸਦ ਨੈਨ ਜਹਿ ਸੋਈ ਖਾਲਸਾ ਰਾਵ । ੨੧ । ਸਤਯ ਨਾਮ ਕੇ ਨਾਮ ਜਿਹ ਰਾਮ ਅਲਹ ਪਰਯੰਤ । ਦ੍ਵੈਸ਼ ਬੁਧਿ ਨਹਿ ਜਾਸ ਕੀ ਸੋਈ ਖਾਲਸਾ ਦ੍ਰਿਸ਼ਟੰਤ । ੨੨ । ਰਸੀਆ ਨਵ ਹੂੰ ਰਸਨ ਕੇ ਬਸੀਆ ਰਸ ਹੀ ਬੀਚ । ਸਿੰਘ ਸੁਮੇਰ ਸੁ ਖਾਲਸਾ ਪ੍ਰੇਮ ਤੀਯ ਰਤਿ ਸੀਚ । ੨੩ । ਕਾਰਨ ਯਾ ਜਗ ਕੋ ਜੁ ਹਰਿ ਤਾਰਣ ਤਰਣ ਦਿਆਲ । ਤਾਸ ਪ੍ਰੇਮ ਮੇਂ ਮਗਨ ਮਨ ਸੋਈ ਖਾਲਸਾ ਖਯਾਲ । ੨੪ । ਸ਼ਸਤਰ ਨ ਤਿਆਗੇ ਕਬੂ ਜੋ ਯਾਸ ਸਿੰਘ ਸਰੂਪ । ਸਿੰਘ ਸੁਮੇਰ ਅਕਾਲ ਪ੍ਰਿਯ ਅਹੇ ਖਾਲਸਾ ਭੂਪ । ੨੫ । ਕਾਲ ਬਤੀਤ ਕਰੈ ਜੁ ਨਿਤ ਬਿਦਿਆ ਬਾਕ

ਬਿਨੋਦ। ਸਿੰਘ ਸੁਮੇਰ ਅਕਾਲ ਪ੍ਰਿਯ ਬਿਦਿਤ ਸਦਾ ਚਹੁੰ ਓਰ। ੨੬। ਸਜਲ ਨੈਨ ਵੈਰਾਗ ਯੁਤ ਅਤਿ ਅਨੁਰਾਗ ਸਮੇਤ। ਬਾਰ ਬਾਰ ਗੁਰ ਗੁਣ ਸੁਨਤ ਤਾਸ ਨ ਮਨ ਕਰ ਹੇਤ। ੨੭। ਨੀਚ ਜੋ ਜਾਨੇ ਆਪ ਕੋ ਊਚ ਲਖੇ ਸੰਸਾਰ। ਸਰਬ ਰੇਣ ਮਨ ਜਾਸ ਕੇ ਸੋ ਖਾਲਸਾ ਅਪਾਰ। ੨੮। ਜਮ ਬਪੁਰਾ ਕੋ ਭੈ ਨੇ ਜਿਸ ਸਦਾ ਮਸਤ ਹਰਿ ਰੰਗ। ਸਿੰਘ ਸੁਮੇਰ ਅਕਾਲ ਪ੍ਰਿਯ ਸੋ ਖਾਲਸਾ ਅਭੰਗ। ੨੯। ਮਨ ਨੀਚ ਮਤਿ ਊਚ ਜਿਹ ਮਤ ਰਾਖਾ ਗੁਰ ਵਾਹੁ। ਕੇਸਾਂ ਸਾਸਾਂ ਸਾਥ ਹੈ ਸਦ ਨਿਬਾਹ ਯਹ ਚਾਹੁ। ੩੦। ਗੁਰੂ ਖਾਲਸੇ ਕੀ ਟਹਿਲ ਕਰੇ ਤਵਨ ਰੁਚੀ ਕਰ ਜੋਇ। ਤਾਸ ਸਰਣ ਸੁਮੇਰ ਹਰਿ ਅਹੈ ਖਾਲਸਾ ਸੋਇ। ੩੧। ਨਗਨ ਸੀਸ ਭੋਗੇ ਨਹੀਂ ਭੋਜਨ ਕਰ ਨ ਪਿਆਰ। ਸਿੰਘ ਸੁਮੇਰ ਅਕਾਲ ਪ੍ਰਿਯ ਸੋ ਖਾਲਸਾ ਅਪਾਰ। ੩੨। ਗੁਰਬਾਣੀ ਕੀ ਏਕ ਤੁਕ ਤਾਕੇ ਅਰਥ ਅਨੰਤ। ਤਾਸਿ ਬਿਚਾਰਤ ਹੀ ਰਹੇ ਸੋ ਖਾਲਸਾ ਮਹੰਤ। ੩੩। ਰਾਮ ਰਮੰਤਾ ਸਭ ਮੇ ਯਹੈ ਸਤਿਗੁਰ ਕੇ ਵਾਕ। ਯਾਤੇ ਦਵੈਸ ਨ ਕਰੇ ਜੋ ਸੋਈ ਖਾਲਸਾ ਪਾਕ। ੩੪। ਤੁਰਕਨ ਕੀ ਸੰਗਤ ਕਬੂੰ ਨ ਕਰੇ ਨ ਬਲ ਕੋ ਧਾਰ। ਸਿੰਘ ਸੁਮੇਰ ਅਕਾਲ ਪ੍ਰਿਯ ਸੋ ਖਾਲਸਾ ਅਪਾਰ। ੩੫। ਸਨਮੁਖ ਸ਼ਸਤ੍ਰ ਜੋ ਲਰਤ ਹੈ ਰੁਧਰਿ ਲਿਪਤ ਤਨ ਹੋਇ। ਹੋਰੀ ਕੋ ਜੋ ਖੇਲ ਲਕ ਖਿਲੇ ਖਾਲਸਾ ਸੋਇ। ੩੬। ਰਮਾਦਿਕ ਅਵਤਾਰ ਕੀ ਨਿੰਦਾ ਕਰੈ ਨ ਆਪ। ਸ੍ਰਵਨਹੁ ਤੇ ਨ ਸੁਨੈ ਜੋ ਸੋ ਖਾਲਸਾ ਅਪਾਪ। ੩੭। ਹਰਿ ਜਸ ਤੇ ਗੁਰ ਜਸ ਭਗਤਿ ਕਰੇ ਸ੍ਰਵਣ ਪੁਨ ਪਾਨ। ਸੋ ਸੁਮੇਰ ਹਰਿ ਖਾਲਸਾ ਰੇ ਮਨ ਇਹ ਕਰ ਪਜਾਨ। ੩੮। ਨਿੰਦਾ ਨ ਕੀਜੇ

ਕਾਹੂੰ ਮਤ ਸਭ ਕਉ ਸਮਤਾ ਭਾਉ। ਭੇਖੀ ਪ੍ਰਭੂ ਨ ਭੀਜਈ ਯਾ ਤੁਕ ਕੋ ਨਿਤ ਚਾਉ। ੩੯। ਸਿੰਘ ਹੋਇ ਕਰ ਸੋ ਕਰੈ ਪੂਨਾ ਪਾਠ ਕੋਈ ਔਰ। ਤਿਹ ਕੁਲ ਤਾਕੋ ਤਯਾਗਈ ਸੋਈ ਖਾਲਸਾ ਮੌਰ। ੪੦। ਉਚਿਸ਼ਟ ਨਹਿ ਖਾਇ ਕਿਹ ਨਹ ਉਚਿਸ਼ਟ ਕਿਹ ਦੇਹਿ। ਬਿਨ ਪ੍ਰੇਹੀ ਸੋ ਖਾਲਸਾ ਸਦਾ ਸਚੀ ਰਤਿ ਭੇਵ। ੪੧। ਸੁਤਹ ਸਿਖਾਵੇ ਪ੍ਰਥਮ ਹੀ ਅਛਰ ਗੁਰਮੁਖੀ ਜੋਇ। ਸੁ ਸੁਮੇਰ ਹਰਿ ਖਾਲਸਾ ਸਚ ਬਿਚਾਰ ਯੁਤ ਹੋਇ। ੪੨। ਦਾਤਾ ਗਯਾਤਾ ਸੂਰਮਾ ਗਿਆਨੀ ਸਾਧੂ ਸਿੰਘ। ਭਗਤਿ ਯੋਗ ਯੁਤ ਖਾਲਸਾ ਤਤ ਸੁਮੇਰ ਸੁ ਸਿੰਘ। ੪੩।

*

*

# ਖਾਲਸਾ ਰਹਿਤ ਪ੍ਰਕਾਸ਼

ਗ੍ਰੰਥ ਧਰਮ ਸੁਮਾਰਗ ਵਿਚੋਂ ਜੋ ਰਹਿਤਨਾਮਾ

ਭਾਈ ਚੌਪਾ ਸਿੰਘ ਤੇ ਖਾਲਸਾ ਧਰਮ ਸ਼ਾਸਤਰ ਦਾ ਸਾਰ ਹੈ

੧. ਜੋ ਸਿਖ ਕੇਸਾ ਧਾਰੀ ਟੋਪੀ ਰਖੇ ਤਨਖਾਹੀਆ।

੨ ਕੇਸਾ ਧਾਰੀ ਛਾਤੀ ਦੇ ਰੋਮ ਲੁਹਾਇ ਸੋ ਤਨਖਾਹੀਆ।

੩. ਜੋ ਸਿਖ ਪ੍ਰਸਾਦ ਵਰਤਾਉਂਦਾ ਫਰਕ ਪਾਇ ਸੋ ਤਨਖਾਹੀਆ।

੪. ਜੋ ਸਿਖ ਦਾ ਮੂੰਹ ਫਿਟਕਾਰੇ ਸੋ ਪਕਾ ਤਨਖਾਹੀਆ।

੫. ਜੋ ਸਿਖ ਦੇ ਕੇਸਾਂ ਨੂੰ ਹੱਥ ਪਾਇ ਸੋ ਪੱਕਾ ਤਨਖਾਹੀਆ।

੬. ਜੋ ਸਿਖ ਦੇ ਦਾਹੜੇ ਨੂੰ ਹਥ ਪਾਇ ਸੋ ਪੱਕਾ ਤਨਖਾਹੀਆ।

੭. ਜੋ ਸਿਖ ਹਥੋ ਪਾਈ ਲੜਾਈ ਕਰੇ ਸੋ ਤਨਖਾਹੀਆ।

੮. ਜੋ ਕੇਸਾਧਾਰੀ ਲੱਕ ਦਾ ਕਪੜਾ ਸਿਰ ਤੇ ਰਖੇ ਸੋ ਤਨਖਾਹੀਆ।

੯. ਜੋ ਸਿਖ ਸਿਖਾਂ ਦੇ ਕੰਮ ਵਿਚ ਰੋਲਾ ਪਾਵੇ ਸੋ ਤਨਖਾਹੀਆ।

੧੦. ਜੋ ਸਿਖ ਸਿਖਾਂ ਨਾਲ ਹਾਸਾ ਮਸਖਰੀ ਠੱਠਾ ਕਰ ਕਲਪਾਇ ਸੋ ਤਨਖਾਹੀਆ।

੧੧. ਜੋ ਸਿਖ ਸ੍ਰੀ ਸਾਹਿਬ ਕੋ ਉਲੰਘੇ ਸੋ ਤਨਖਾਹੀਆ।

੧੨. ਜੋ ਗੁਰਮੰਤ੍ਰ ਜਪੁਜੀ ਸਾਹਿਬ ਨਾ ਪੜੇ ਸੋ ਅਦੈਤ ਤਨਖਾਹੀਆ।

੧੩. ਜੋ ਬਾਣੀ ਕੰਠ ਕੀਤੀ ਭੁਲਾਵੇ ਸੋ ਆਲਸੀ ਤਨਖਾਹੀਆ।

੧੪. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸਿਰ ਨੰਗੇ ਕਰੇ ਸੋ ਤਨਖਾਹੀਆ।

੧੫. ਅਸ਼ਨਾਨ ਕਰਕੇ ਸਿੰਘ ਲੱਕੋ ਨੰਗਾ ਤੁਰੇ ਤਨਖਾਹੀਆ, ਗਿੱਲੀ, ਸੁਕੀ ਕੱਛ ਪਾਇ ਲੇਇ।

੧੬. ਜੋ ਸਿਖ ਪਰ ਨਾਰੀ ਕਾ ਸੰਗ ਕਰੇ ਸੋ ਤਨਖਾਹੀਆ।

੧੭. ਜੋ ਸਿਖ ਨਾਰੀ ਕਾ ਜੂਠਾ ਖਾਇ ਸੋ ਤਨਖਾਹੀਆ।

੧੮. ਜੋ ਸਿਖ ਪਿਤਾ ਗੁਰੂ ਕੀ ਇਸਤ੍ਰੀ ਬਿਨਾਂ ਹੋਰ ਇਸਤ੍ਰੀ ਦੇ ਪੈਰੀਂ ਪਏ ਸੋ ਤਨਖਾਹੀਆ।

੧੯. ਜੋ ਸਿਖ ਹੋਇਕੇ ਨਚੇ ਸੋ ਤਨਖਾਹੀਆ।

੨੦. ਜੋ ਸਿਖ ਕੇਸਾਧਾਰੀ ਕਲਫ ਲਗਾਵੈ ਸੋ ਤਨਖਾਹੀਆ।

੨੧. ਜੋ ਸਿਖ ਸਿਖ ਦੀ ਚੁਗਲੀ ਕਰੇ ਸੋ ਤਨਖਾਹੀਆ।

੨੨. ਜੋ ਸਿਖ ਦਾ ਮੰਦਾ ਹੋਵਨ ਲਗੇ ਕਾਰਜ ਵਿਗੜੇ ਦੱਸੇ ਨਹੀਂ ਸੋ ਤਨਖਾਹੀਆ।

੨੩. ਜੋ ਸਿਖ ਦੀ ਵਸਤੂ ਚੁਰਾਇ ਸੋ ਪ੍ਰੇਤ ਤਨਖਾਹੀਆ।

੨੪. ਗਰੀਬ ਸਿਖ ਦਾ ਨਿਰਾਦਰ ਕਰੇ ਹੰਕਾਰੀ ਤਨਖਾਹੀਆ।

੨੫. ਸਿਖ ਵਾਹਿਗੁਰੂ ਜੀ ਕੀ ਫਤਹਿ ਬੁਲਾਇ ਅਗੋਂ ਨਾ ਬੋਲੇ ਸੋ ਮਾਨੀ ਤਨਖਾਹੀਆ।

੨੬. ਜੋ ਕੇਸ ਧਾਰੀ ਦੰਦਾਂ ਨਾਲ ਦਾਹੜੀ ਟੂਕੇ ਸੋ ਤਨਖਾਹੀਆ।

੨੭. ਸ਼ਬਦ ਕੀਰਤਨ ਪਾਠ ਚਰਚਾ ਮੇਂ ਗੱਲਾਂ ਕਰੇ ਸੋ ਤਨਖਾਹੀਆ।

੨੮. ਹੁੰਦੇ ਬਲ ਗਰੀਬ ਦੀ ਗੋਰ ਨਾ ਕਰੇ ਸੋ ਸਿਖ ਤਨਖਾਹੀਆ।

੨੯. ਸਿਖ ਪਾਸੋਂ ਮਾਇਆ ਲੈ ਕਰ ਕੁਕਰਮ ਕਰੇ ਸੋ ਨੀਚ ਤਨਖਾਹੀਆ।

੩੦. ਜੋ ਸਿਖ ਸੇ ਮਾਇਆ ਲੇ ਕਰ ਗੱਫੇ ਨਾ ਖਾਏ, ਨ ਖਵਾਏ ਕ੍ਰਿਪਨ ਤਨਖਾਹੀਆ।

੩੧. ਜੋ ਹੁੰਦੇ ਬਲ ਸਿਖਾਂ ਨੂੰ ਭੁਖਾ ਤੋਰੇ ਸੋ ਤਨਖਾਹੀਆ।

੩੨. ਜੋ ਸਿਖ ਸਰਵਰ ਦੇ ਮੜੀ ਮੁਕਾਮੁ ਜਾਇ ਸੋ ਤਨਖਾਹੀਆ।

੩੩. ਸਿਖ ਹੋ ਕੇ ਕਤਰੂ ਬੇਟੇ ਰਖੇ ਸੋ ਤਨਖਾਹੀਆ।

੩੪. ਅਥਵਾ ਕੈਂਚੀ ਮੋਚਨਾ ਲਾਵੇ ਵੱਡਾ ਤਨਖਾਹੀਆ। ਗਰੀਬ ਕੇ ਬੈਠਿਆਂ ਆਪ ਖਾਇ ਸੋ ਤਨਖਾਹੀਆ।

੩੫. ਭਲੇ ਸਿਖ ਮੰਨੇ ਪਰਮੰਨੇ ਅਥਵਾ ਸਾਹਿਬਜ਼ਾਦੇ ਹੁਕਮਨਾਮੀਏ ਵਾਸੀ ਵਿਚ ਆਵਨ, ਉਹ ਖਬਰ ਨਾ ਲੇਇ ਤਨਖਾਹੀਆ।

੩੬. ਜੋ ਸਿਖ ਆਪਣੇ ਪੁਤ੍ਰ ਨੂੰ ਪੋਥੀ ਗ੍ਰੰਥ ਸਾਹਿਬ ਜੀ ਨਾ ਸਿਖਾਇ ਸੋ ਤਨਖਾਹੀਆ।

੩੭. ਜੋ ਸਿਖ ਨੂੰ ਸਿਖ ਸ਼ਬਦ ਵਿਚ ਜਾਂਦੇ ਗੁਰਦਵਾਰੇ ਤੇ ਮਨ੍ਹੇ ਕਰੇ ਸੋ ਤਨਖਾਹੀਆ।

੩੮. ਸਿਖ ਨੂੰ ਗੈਰ ਮਾਰਗ ਚਲਾਇ ਸੋ ਤਨਖਾਹੀਆ।

੩੯. ਜੋ ਸਿਖ ਮਾਪਿਆਂ ਦੀ ਮਤ ਨਾ ਮੰਨੇ ਕ੍ਰਿਤਘਣ ਤਨਖਾਹੀਆ।

੪੦. ਜੋ ਮਾਤਾ ਪਿਤਾ ਨੂੰ ਜਵਾਬ ਦੇਇ ਸੋ ਤਨਖਾਹੀਆ ।

੪੧. ਜੋ ਸਿਖ ਝੂਠੀ ਕਸਮ ਕਰਾਵੇ ਤਨਖਾਹੀਆ ।

੪੨. ਜੋ ਸਿਖ ਜਾਣ ਬੁਝਕੇ ਸਿਖ ਨੂੰ ਦੁਖ ਦੇਵੇ ਤਨਖਾਹੀਆ ।

੪੩. ਜੋ ਸਿਖ ਨੂੰ ਜਾਣ ਕੇ ਕੈਦ ਕਰਵਾਵੇ, ਲੁਟਾਵੇ, ਮਰਵਾਵੇ ਸੋ ਦੈਂਤ ਤਨਖਾਹੀਆ ।

੪੪. ਪਿਸ਼ਾਬ ਕਰਕੇ ਹਥ ਨਾ ਧੋਇ ਸੋ ਤਨਖਾਹੀਆ ।

੪੫. ਕੱਛ ਲਾਹ ਕੇ ਰਾਤੀਂ ਨੰਗਾ ਸਵੇਂ ਸੋ ਤਨਖਾਹੀਆ ।

੪੬. ਪੰਥ ਵਾਹਿਗੁਰੂ ਦਾ ਸਮੁੰਦਰ ਰੂਪ ਹੈ ਮੋਤੀਆਂ ਨੂੰ ਹਥ ਪਾਵੇ ਘੁਘੇ ਨ ਲੇਵੇ ।

੪੭. ਜੋ ਨਗਰੀ ਮੈਂ ਧਰਮਸਾਲ ਹੋਇ ਸਿਖ ਨ ਜਾਏ ਤਨਖਾਹੀਆ ।

੪੮. ਸ਼ਬਦ ਕੀਰਤਨ ਪਾਠ ਮੇਂ ਕੋਈ ਮਾਇਆ ਦਾ ਝਗੜਾ ਆਨ ਪਵੇ ਸੋ ਤਨਖਾਹੀਆ ।

੪੯. ਜੋ ਦਸਾਂ ਜਾਮਿਆਂ ਮੇਂ ਭੇਦ ਜਾਣੇ ਸੋ ਤਨਖਾਹੀਆ ।

੫੦. ਦਗਾ ਦੇਇ ਸਿਖ ਸੋ ਤਨਖਾਹੀਆ ।

੫੧. ਖੂਹੇ ਪਰ ਪਾਣੀ ਭਰਦਾ ਪਾਣੀ ਨਾ ਪਿਲਾਏ ਤਨਖਾਹੀਆ ।

੫੨. ਨੰਗੇ ਕੇਸੀ ਬਾਜ਼ਾਰ ਵਿਚ ਬੈਠੇ ਤਨਖਾਹੀਆ ।

੫੩. ਨੰਗੇ ਕੇਸੀ ਫਿਰੇ ਤਨਖਾਹੀਆ ।

੫੪. ਨੰਗੇ ਕੇਸੀ ਭੋਜਨ ਕਰੇ ਤਨਖਾਹੀਆ ।

੫੫. ਜੋ ਆਪਣੇ ਗੁਰੂ ਕੀ ਹਾਨੀ ਕਰੇ ਪਕਾ ਤਨਖਾਹੀਆ।

੫੬. ਜੋ ਕੁਰਹਤੀਏ ਤਨਖਾਹੀਏ ਲੰਪਟ ਚੋਰ ਯਾਰ ਜੁਆਰੀਏ ਦਾ ਧੜਾ ਕਰੇ ਹਮਾਇਤ, ਉਹ ਭੀ ਤਨਖਾਹੀਆ। ਧੜਾ ਕਰੇ ਬਖਸ਼ਾਇ ਨਹੀਂ ਨਾਲ ਨਹੀਂ ਵਰਤਨਾ।

—o—

# ਸਿੱਖਣੀਆਂ ਵਾਸਤੇ ਰਹਿਤ

## (ਸਿੱਖਣੀਆਂ ਨੂੰ ਵਿਸ਼ੇਸ਼ ਯੁਗਤਾਂ)

੫੭. ਸਿਖਣੀ ਇਸ਼ਨਾਨ ਨੰਗੀ ਨਾ ਕਰੇ ਪਾਣੀ ਪਿਤਾ ਹੈ।

੫੮. ਪੁਰਸ਼ ਦੇ ਸਨਮੁਖ ਨੰਗੀ ਨਾ ਖਲੋਵੇ।

੫੯. ਸਿਖਣੀ ਸੁਧ ਹੋਇਕੇ ਪ੍ਰਸ਼ਾਦਿ ਬਨਾਵੇ ਮੈਲੀ ਕੁਚੈਲੀ ਨਾ ਰਹੇ।

੬੦. ਗੁਰੂ ਕੀ ਸਿਖਣੀ ਮਰਦ ਕਾ ਮੂੰਹ ਨਾ ਫਿਟਕਾਰੇ।

੬੧. ਗੁਰੂ ਕੀ ਸਿਖਣੀ ਮਰਦ ਦੇ ਸਨਮੁਖ ਨ ਲੜੇ।

੬੨. ਸੰਗਤ ਮੇਂ ਮੱਥਾ ਕੱਜਕੇ ਬੈਠੇ।

੬੩. ਗੁਰੂ ਕੀ ਸਿਖਣੀ ਗੁਰੂ ਕੀ ਬਾਣੀ ਜਬ ਸਿਖਣ ਲਗੇ ਸਭ ਸੰਸਾਰੀ ਪਰਕ੍ਰਿਤਾ ਛੋਡੇ ਮਸਖਰੀ ਗੰਦੇ ਬਚਨ ਟਪੇ ਖਿਆਲ ਨਾ ਗਾਵੇ।

੬੪. ਗੁਰੂ ਕੀ ਸਿਖਣੀ ਪਰ ਪੁਰਸ਼ ਸੇ ਸੰਗਤ ਨਾ ਕਰੇ।

੬੫. ਬੁਰੀ ਨਾਰ ਪਾਸ ਇਕੱਲੀ ਨਾ ਬੈਠੇ ਔਰ ਚਰਚਾ ਭੀ ਨਾ ਕਰੇ। ਸ਼ੀਲ ਧਰਮ ਰਖੇ ਆਪਣਾ ਭਰਤਾ ਜਾਣੇ। ਹੋਰ ਪਿਤਾ ਭਾਈ ਪੁਤਰ ਜਾਣੇ।

੬੬. ਭਰਤੇ ਨੂੰ ਸਿਖਣੀ ਸਿਖੀ ਦਾ ਉਪਦੇਸ਼ ਦੇਵੇ। ਕਈ ਜੀਵ ਨਾਰੀ ਦੇ ਮੁਰੀਦ ਹੋਸਨ। ਸਿਖਣੀ ਦਾ ਉਪਦੇਸ਼ ਉਹਨਾਂ ਨੂੰ ਕਾਰੀ ਲਗਦਾ ਹੈ।

੬੭. ਗੁਰੂ ਜੀ ਕੀ ਸਿੱਖਣੀ ਟੱਬਰ ਸੇ ਅਤਿੱਥੀ ਸਿਖ ਨੂੰ ਅੱਛਾ ਪ੍ਰਸ਼ਾਦਿ ਛਕਾਇ।

੬੮. ਗੁਰੂ ਕੀ ਸਿਖਣੀ ਆਟਾ ਗੁਨ੍ਹਦੀ ਗੱਲੀ ਨਾ ਕਰੇ ਥੁਕਾਂ ਪਾਉਂਦੀਆਂ ਹਨ।

੬੯. ਗੁਰੂ ਕੀ ਸਿਖਣੀ ਪ੍ਰਸਾਦਿ ਕਰਦੀ ਨੱਕ ਸੁਣਕ ਕੇ ਪਿੰਡਾ ਖੁਰਕ ਕੇ ਹਥ ਧੋਇ ਲਵੇ।

੭੦. ਗੁਰੂ ਕੀ ਸਿਖਣੀ ਪੰਜੀਂ ਮੇਲੀ ਸਿਆਪੇ ਨਾ ਜਾਇ। ਭਾਜੀ ਮੀਣੇ ਮਸੰਦ ਆਦਿਕਾਂ ਦੀ ਲਵੇ ਨਾ ਦੇਇ।

੭੧. ਬਯਾ ਗੁਰੂ ਕਾ ਲੇਇ ਗੋਰ ਮੜੀ ਨਾ ਮੰਨੇ।

੭੨. ਪਤਿਬ੍ਰਤ ਸਤਿ, ਧਰਮ, ਰਹਤ, ਬੁਧ ਸੀਲ ਮਿਸ਼ਟ ਬੈਨ, ਲਾਜ ਚਖਯੂ ਦਇਆ, ਇਹ ਧਰਮ ਰਖੇ। ਇਹ ਜਨਮ ਦੁਰਲਭ ਹੈ।

੭੩. ਸਰਬੱਤ ਵਿਚ ਵਾਹਿਗੁਰੂ ਹੈ । ਸਰਬੱਤ ਜੋੜ ਮੇਲ ਸਿਖ ਸੰਤਾਂ ਦੇ ਵਿਚ ਦੀਦਾਰ ਗੁਰੂ ਕਾ ਹੈ। ਗੁਰੂ ਬਚਨ ਹੈ ਸਰਬੱਤ ਖਾਲਸੇ ਮੇਂ ਮੈਂ ਹੂੰ । ਸਰਬੱਤ ਸਿਖ ਸੰਗਤ ਗੁਰਦੇਉ ਜਾਨਣਾ, ਸਿਖੀ ਰਖੋ । ਰਹਤ ਰਖੇ ਕਮਾਵਨੀ । ਸਤਿ ਕਰ ਮੰਨਣਾ ।

॥ ਇਤਿ ॥



## ਵੱਡਾ ਸ਼ਰਧਾ ਪੂਰਨ

ਪੰਡਤ ਗਿ: ਨਰੈਣ ਸਿੰਘ ਜੀ ਨੇ ਗੁਰਬਾਣੀ ਸ਼ਬਦਾਂ ਦਾ ਸੰਗ੍ਰਹਿ ਕੀਤਾ ਹੈ। ਜੋ ਕਾਰਜ ਕਰਨਾ ਹੋਵੇ ਉਹ ਵਿਧੀ ਅਨੁਸਾਰ ਸ਼ਬਦ ਪੜ੍ਹੇ ਉਸਦਾ ਕਾਰਜ ਸਤਿਗੁਰ ਪੂਰਾ ਕਰਨਗੇ। ਇਹ ਗੁਰਬਾਣੀ ਦੀ ਅਮੁੱਲੀ ਪੁਸਤਕ ਹੈ। ਭੇਟਾ 50/-

## ਸੌ ਸਾਖੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਹ ਪੁਰਾਤਨ ਤੇ ਅਸਲੀ ਜਨਮ ਸਾਖੀ ਹੈ। ਦਸ਼ਮੇਸ਼ ਪਿਤਾ ਜੀ ਨੇ ਜਿਥੇ ਜਿਥੇ ਜਾ ਕੇ ਉਪਦੇਸ਼ ਦਿੱਤਾ ਤੇ ਸੰਗਤਾਂ ਨੂੰ ਤਾਰਿਆ। ਸੱਚ ਧਰਮ ਨਾਲ ਜੋੜਿਆ। ਇਸ ਨੂੰ ਪੜ ਕੇ ਦਸਮੇਸ਼ ਜੀ ਦੇ ਕੌਤਕਾਂ ਦਾ ਵੀ ਪਤਾ ਲਗਦਾ ਹੈ। ਭੇਟਾ 50-00

## ਸਿੱਖ ਇਤਿਹਾਸ ਅਰਥਾਤ ਪੰਥ ਪ੍ਰਕਾਸ਼

ਇਸ ਵਿਚ ਸਿੱਖ-ਇਤਿਹਾਸ ਦਰਜ ਹੈ। ਜਿਸ ਤਰ੍ਹਾਂ ਸਿੰਘਾਂ ਨੇ ਕੁਰਬਾਨੀਆਂ ਕਰਕੇ ਸਿੱਖੀ ਦੇ ਨਿਸ਼ਾਨ ਥਾਂ ਥਾਂ ਝੁਲਾਏ। ਜ਼ਾਲਮਾਂ ਦੇ ਦੰਦ ਖੱਟੇ ਕੀਤੇ। ਸਿੰਘਾਂ ਨੇ ਆਪਣਾ ਧਰਮ ਤੌਂ ਕਿਵੇਂ ਵਾਰਿਆ। ਉਹਨਾਂ ਦੀ ਬਹਾਦਰੀ ਦਾ ਸਾਰਾ ਹਾਲ ਪੜ੍ਹੋ। ਭੇਟਾ 80/-

## ਸ਼ਬਦ ਸਿੱਧੀ ਭੰਡਾਰ

ਸੰਤ ਸੀਤਲ ਸਿੰਘ ਜੀ ਨੇ ਜੋ ਹੱਥ ਲਿਖਤ ਗੁਰਬਾਣੀ ਦੇ ਸ਼ਬਦਾਂ ਦੀ ਪੁਸਤਕ ਆਪਣੇ ਗੁਰਦੇਵ ਪਾਸੋਂ ਪ੍ਰਾਪਤ ਕੀਤੀ, ਮਨੋਕਾਮਨਾਂ ਪੂਰੀਆਂ ਕਰਨ ਲਈ। ਉਹ ਅਸੀਂ ਬੜੇ ਯਤਨ ਨਾਲ ਸੰਗਤਾਂ ਦੇ ਲਾਭ ਹਿੱਤ ਛਾਪ ਦਿਤੀ ਹੈ। ਵਿਧੀ ਅਨੁਸਾਰ ਸ਼ਬਦਾਂ ਨੂੰ ਪੜ੍ਹੋ। ਸਭੇ ਇੱਛਾ ਪੂਰੀਆਂ ਹੋਣਗੀਆਂ। ਸਤਿਗੁਰੂ ਦੀ ਕ੍ਰਿਪਾ ਤੇ ਮਿਹਰ ਹੋਵੇਗੀ। ਭੇਟਾ 50/-

## ਸਲੋਕ ਕਬੀਰ ਸਟੀਕ

ਭਗਤ ਕਬੀਰ ਜੀ ਦੇ ਜਿਹੜੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ—ਉਹਨਾਂ ਦਾ ਟੀਕਾ ਬੜੇ ਵਿਸਥਾਰ ਨਾਲ ਕੀਤਾ ਗਿਆ ਹੈ। ਭੇਟਾ 20/-

## ਸਲੋਕ ਫਰੀਦ ਸਟੀਕ

ਭਗਤ ਫਰੀਦ ਜੀ ਨੇ 36 ਸਾਲ ਭਗਤੀ ਕੀਤੀ। ਜਿਹੜੇ ਉਹਨਾਂ ਨੇ ਸਲੋਕ ਉਚਾਰੇ, ਉਹ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੇ। ਉਹਨਾਂ ਸ਼ਬਦਾਂ ਦਾ ਸਰਲ ਟੀਕਾ ਪੜ੍ਹੋ। ਭੇਟਾ 20/-

ਪ੍ਰਕਾਸ਼ਕ—ਭਾ. ਚਤਰ ਸਿੰਘ ਜੀਵਨ ਸਿੰਘ